# ਸੰਥਿਆ ਸ੍ਰੀ ਬਸੰਤ ਕੀ ਵਾਰ।

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ੧ੴ ਸਤਿਗੁਰਪ੍ਰਸਾਦਿ ॥ | | "ਪ੍ਰਸਾਦਿ" ਦਾ ਉਚਾਰਨ "ਪ੍ਰਸ਼ਾਦਿ" ਕਰਨਾ ਠੀਕ ਨਹੀਂ ਹੈ। |
| ਬਸੰਤ ਕੀ ਵਾਰ, ਮਹਲੁ ੫ | ਮਹੱਲ | |
| ਹਰਿ ਕਾ ਨਾਮੁ ਧਿਆਇ ਕੈ, ਹੋਹੁ ਹਰਿਆ ਭਾਈ ॥ | | ਹੇ ਭਾਈ, ਹਰੀ ਦਾ ਨਾਮ ਧਿਆ ਕੇ ਹਰਿਆ ਹੋ (ਨਿਰੋਆ ਹੋ)। |
| ਕਰਮਿ ਲਿਖੰਤੈ ਪਾਈਐ, ਇਹ ਰੁਤਿ ਸੁਹਾਈ ॥ | | |
| ਵਣੁ, ਤ੍ਰਿਣੁ, ਤ੍ਰਿਭਵਣੁ ਮਉਲਿਆ, ਅੰਮ੍ਰਿਤ ਫਲੁ ਪਾਈ ॥ | | |
| ਮਿਲਿ ਸਾਧੂ, ਸੁਖੁ ਊਪਜੈ, ਲਥੀ ਸਭ ਛਾਈ ॥ | ਲੱਥੀ | ਸਾਧੂ ਸਤਿਗੁਰ ਨੂੰ ਮਿਲ ਕੇ ਸੁਖ ਪੈਦਾ ਹੁੰਦਾ ਹੈ ਤੇ ਸਭ ਮੈਲ ਉਤਰ ਜਾਂਦੀ ਹੈ। |
| ਨਾਨਕੁ ਸਿਮਰੈ ਏਕੁ ਨਾਮੁ, ਫਿਰਿ ਬਹੁੜਿ ਨ ਧਾਈ ॥੧॥ | | ਇਸ ਪੰਕਤੀ ਤੋਂ ਹੁਕਮ ਮਿਲਦਾ ਹੈ ਕਿ ਕੇਵਲ ਇਕ ਨਾਮ (ਗਰਮਤਿ ਨਾਮ) ਸਿਮਰਣਾ ਚਾਹੀਦਾ ਹੈ, ਜੀਹਦੇ ਸਿਮਰਨ ਕਰਕੇ ਫਿਰ ਧਾਈ (ਭਵਜਲ ਵਿਚ ਫੇਰਾ) ਨਹੀਂ ਹੁੰਦੀ। |
| ਪੰਜੇ ਬਧੇ ਮਹਾਬਲੀ, ਕਰਿ ਸਚਾ ਢੋਆ ॥ | ਮਹਾਂਬਲੀ | "ਢੋਆ" ਦਾ ਅਰਥ ਹੈ ਹੱਲਾ, ਹਮਲਾ। ਪੰਕਤੀ ਦਾ ਭਾਵ ਹੈ - ਸੱਚਾ (ਨਾਮ ਦਾ) ਹੱਲਾ ਕਰਕੇ, ਪੰਜੇ ਮਹਾਂਬਲੀ ਬਿਕਾਰ ਵੱਸ ਕਰ ਲਏ। |
| ਆਪਣੇ ਚਰਣ ਜਪਾਇਅਨੁ, ਵਿਚਿ ਦਯੁ ਖੜੋਆ ॥ | ਦਯੁ = ਦਇ | ਦਯੁ ਦਾ ਭਾਵ ਹੈ ਦੇਵ, ਵਾਹਿਗੁਰੂ |
| ਰੋਗ ਸੋਗ ਸਭਿ, ਮਿਟਿ ਗਏ, ਨਿਤ ਨਵਾ ਨਿਰੋਆ ॥ | ਨਵਾਂ | |
| ਦਿਨੁ ਰੈਣਿ ਨਾਮੁ ਧਿਆਇਦਾ, ਫਿਰਿ ਪਾਇ ਨ ਮੋਆ ॥ | ਧਿਆਇੰਦਾ | |
| ਜਿਸ ਤੇ ਉਪਜਿਆ ਨਾਨਕਾ, ਸੋਈ ਫਿਰਿ ਹੋਆ ॥੨॥ | | |
| ਕਿਥਹੁ ਉਪਜੈ, ਕਹ ਰਹੈ, ਕਹ ਮਾਹਿ ਸਮਾਵੈ ॥ | ਕਿਥਹੁਂ, ਕਹਂ, ਕਹਂ | |
| ਜੀਅ ਜੰਤ ਸਭਿ, ਖਸਮ ਕੇ, ਕਉਣੁ ਕੀਮਤਿ ਪਾਵੈ ॥ | | |
| ਕਹਨਿ, ਧਿਆਇਨਿ, ਸੁਣਨਿ ਨਿਤ, ਸੇ ਭਗਤ ਸੁਹਾਵੈ ॥ | | ਜੋ ਨਾਮ ਕਹਿੰਦੇ ਹਨ, ਧਿਆਉਂਦੇ ਹਨ ਤੇ ਸੁਣਦੇ ਹਨ, ਉਹ ਭਗਤ ਸੁਹਾਵੇ ਹਨ ਭਾਵ ਸੋਹਣੇ ਤੇ ਸ਼ੋਭਨੀਕ ਹਨ। |
| ਅਗਮੁ ਅਗੋਚਰੁ ਸਾਹਿਬੋ, ਦੂਸਰੁ ਲਵੈ ਨ ਲਾਵੈ ॥ | | |
| ਸਚੁ, ਪੂਰੈ ਗੁਰਿ ਉਪਦੇਸਿਆ, ਨਾਨਕੁ ਸੁਣਾਵੈ ॥੩॥੧॥ | ਉਪਦੇਸ਼ਿਆ | |